**Kalam Da Naytar** (Poetry)

*by*

**Parandeep Kainth**
#1725/5 Green View,
Nr, 21no. Railway Crossing,
Patiala- 147001. India
Mb:8054418929, 00447721082909 (U.K.)
parandeepkainth@yahoo.com

2012
Published by Lokgeet Parkashan
S.C.O. 26-27, Sector 34-A, Chandigarh-160022
India
Ph.0172-5077427, 5077428
Punjabi Bhawan Ludhiana, 98154-71219
Type Setting & Design PCIS
Printed & bound at Unistar Books (Printing Unit)
11-A, Industrial Area, Phase-2, Chandigarh (India)
98154-71219



*Produced and bound in India*





ਪਾਕਿ ਅਹਿਸਾਸ
ਜਨਾਬ ਅਜਮੇਰ ਕੈਂਥ ਹੁਰਾਂ ਨੂੰ

## ਤਤਕਰਾ

# ਭੂਮਿਕਾ

ਪਰਨਦੀਪ ਪੰਜਾਬੀ ਕਵਿਤਾ ਦੇ ਖੇਤਰ ਵਿਚ ਬਿਲਕੁੱਲ ਨਵੀਂ ਦਸਤਕ ਹੈ। ਉਸਦੀ ਕਵਿਤਾ ਉਸਦੇ ਜੀਵਨ ਦੀਆਂ ਤਲਖੀਆਂ ਦਾ ਅੱਖਰ-ਅੱਖਰ ਅਨੁਵਾਦ ਹੈ। ਉਸਦਾ ਸਾਰਾ ਵਿਦਿਆਰਥੀ ਜੀਵਨ ਮੇਰੀ ਅੱਖ ਦੀ ਪੁਤਲੀ ਚੋਂ ਇੱਕ ਕਟਾਰ ਵਾਂਗ ਗੁਜ਼ਰਿਆ ਹੈ। ਇੱਕ ਵੱਡੇ ਪਰਿਵਾਰ ਦਾ ਅੰਗ ਹੁੰਦਿਆਂ ਸੁੰਦਿਆਂ ਵੀ ਉਹ ਮਹਾਂਭਾਰਤ ਦੇ ਕਰਨ ਵਾਂਗ ਗੁੰਮਨਾਮੀ ਤੇ ਹਨ੍ਹੇਰੇ ਵਿਚ ਪਲਿਆ ਹੈ। ਮੈਂ ਉਸਦੇ ਧੁਰ ਅੰਦਰਲੀ ਛਟਪਟਾਹਟ ਦਾ ਖੁਦ ਜ਼ਾਮਨ ਹਾਂ। ਇਸ ਸੰਗ੍ਰਿਹ ਵਿਚ ਸ਼ਾਮਿਲ ਸਾਰੀਆਂ ਕਵਿਤਾਵਾਂ ਦੀ ਟੈਕਸਟ ਵਿਚੋਂ ਲੰਘਦਿਆਂ ਅਸੀਂ ਇਹ ਅਨੁਭਵ ਕਰਦੇ ਹਾਂ ਜਿਵੇਂ ਕੋਰੇ ਸਫ਼ਿਆਂ ਤੇ ਕਵਿਤਾ ਦੀ ਥਾਵੇਂ ਬੂੰਦ ਬੂੰਦ ਕਿਸੇ ਦਾ ਲਹੂ ਡੁੱਲ੍ਹ ਰਿਹਾ ਹੋਵੇ।

'ਕਲਮ ਦਾ ਨੇਤਰ' ਭਾਵੇਂ ਉਸਦਾ ਪਹਿਲਾ ਕਾਵਿ ਸੰਗ੍ਰਹਿ ਹੈ ਪਰ ਕਵਿਤਾ ਉਸਦੇ ਲਹੂ ਵਿਚ ਬਚਪਨ ਤੋਂ ਹੀ ਫੁੱਟਣ ਲੱਗ ਪਈ ਸੀ। ਉਸਦਾ ਜਨਮ ਅਤੇ ਪਾਲਣ ਪੋਸ਼ਣ ਹਾਦਸਿਆਂ ਵਿਚ ਹੋਇਆ। ਉਹ ਜ਼ਿੰਦਗੀ ਨਾਲ ਲੜਦਾ ਜੂਝਦਾ ਪੌਣ ਤੋਂ ਪੱਥਰ ਅਤੇ ਪੱਥਰ ਤੋਂ ਪੌਣ ਹੁੰਦਾ ਰਿਹਾ। ਅੱਲੜ ਉਮਰ ਪਹੁੰਚਣ ਤੀਕ ਉਸਦਾ ਜੀਵਨ ਹਾਦਸਿਆਂ ਦੀ ਇਕ ਲੰਬੀ ਦਾਸਤਾਨ ਬਣ ਚੁੱਕਿਆ ਸੀ। ਪੰਜਾਬੀ ਦੇ ਉੱਘੇ ਸਾਹਿਤਕਾਰ 'ਅਜਮੇਰ ਕੈਂਥ' ਦੀ ਸੁਘੜ ਰਹਿਨੁਮਾਈ ਨੇ ਉਸਦੇ ਅੰਦਰ ਵਸਦੇ ਸਾਹਿਤਕਾਰ ਦੀ ਛਟਪਟਾਹਟ ਨੂੰ ਪਛਾਣਿਆਂ ਤੇ ਉਸਨੂੰ ਬਹੁਤ ਹੀ ਮੋਹ ਨਾਲ ਸਾਹਿਤਕਾਰੀ ਦੇ ਪਿੜ ਵਿਚ ਉਤਾਰਿਆ।

ਪਰਨਦੀਪ ਕਵੀ ਹੈ, ਸੰਗੀਤਕਾਰ ਹੈ ਅਤੇ ਪਿਆਰਾ ਗਾਇਕ ਵੀ ਹੈ।ਉਸਦਾ ਜੀਵਨ ਕਲਾ ਦੀ ਇਕ ਮੁੰਕਮਲ ਤ੍ਰਿਮੂਰਤੀ ਹੈ। ਉਸਦੀ ਕਵਿਤਾ ਡਰਾਇੰਗ ਰੂਮ 'ਚ ਰਚੀ ਹੋਈ ਕਲਪਨਾਕਾਰੀ ਨਹੀਂ ਸਗੋਂ ਉਸਦੇ ਜੀਵਨ ਸੰਘਰਸ਼ ਚੋਂ ਉਤਪੰਨ ਹੋਈ ਕਾਵਿਕ ਆਵਾਜ਼ ਹੈ। ਉਹ ਆਪਣੇ ਅੰਦਰ ਛਟਪਟਾਉਂਦੇ ਅਹਿਸਾਸਾਂ ਨੂੰ ਮਰਨ ਨਹੀਂ ਦਿੰਦਾ ਸਗੋਂ ਬਹੁਤ ਹੀ ਸਹਿਜਤਾ ਨਾਲ ਸਫ਼ਿਆਂ ਤੇ ਉਤਾਰ ਦਿੰਦਾ ਹੈ। ਉਸਦੀਆਂ ਨਸਾਂ 'ਚ ਦੌੜਦਾ ਬੂੰਦ ਬੂੰਦ ਲਹੂ ਕਵਿਤਾ ਹੋ ਜਾਂਦਾ ਹੈ। 'ਕਲਮ ਦਾ ਨੇਤਰ' ਵਿਚਲੀਆਂ ਸਾਰੀਆਂ ਕਵਿਤਾਵਾਂ ਉਸਦੇ ਯੁੱਧਰਤ ਆਪੇ ਦਾ ਪ੍ਰਗਟਾਵਾ ਹਨ। ਉਸਦੀਆਂ ਕਵਿਤਾਵਾਂ ਜਿੱਥੇ ਸਮਕਾਲੀ ਮਨੁੱਖੀ ਮਨ ਦੇ ਦੰਭੀ ਵਰਤਾਰਿਆਂ ਨੂੰ ਪਰਤ ਦਰ ਪਰਤ ਨੰਗਾਂ ਕਰਦੀਆਂ ਹਨ ਉੱਥੇ ਨਾਲ ਹੀ ਜ਼ਿੰਦਗੀ ਦੇ ਯਥਾਰਥ ਪ੍ਰਤੀ ਉਸਦੀ ਆਸਥਾ ਨੂੰ ਪੱਕਾ ਵੀ ਕਰਦੀਆਂ ਹਨ। ਉਸਦੀ ਨਜ਼ਮ ਪੜ੍ਹਦਿਆਂ ਸਾਨੂੰ ਪਤਾ ਹੀ ਨਹੀਂ ਲਗਦਾ ਕਿ ਕਦ ਉਸਦੇ ਕੋਮਲ ਅਹਿਸਾਸ ਸ਼ਬਦਾਂ ਵਿਚ ਢਲਕੇ ਬੜੀ ਖੂਬਸੂਰਤ ਕਵਿਤਾ ਬਣ ਜਾਂਦੇ ਜਨ।

ਉਸਦੀ ਨਜ਼ਮ ਫੁੱਲਾਂ ਅਤੇ ਵਾਦੀਆਂ ਵਿਚੋਂ ਗੁਜ਼ਰਦੀ ਹੋਈ ਅਚਾਨਕ ਗੰਭੀਰ ਰੂਪ ਅਖ਼ਤਿਆਰ ਕਰ ਲੈਂਦੀ ਹੈ। ਅੱਲੜ ਉਮਰ ਵਿਚ ਉਸਦੀ ਕਲਮ ਤੋਂ ਏਨੀ ਗੰਭੀਰ ਨਜ਼ਮ ਦਾ ਆਉਣਾ ਉਸਦੀ ਨਜ਼ਮ ਪ੍ਰਤੀ ਦ੍ਰਿੜਤਾ ਅਤੇ ਸਿਦਕਦਿਲੀ ਦਾ ਪ੍ਰਤੀਕ ਹੈ। ਇਨ੍ਹੀ ਦਿਨੀਂ ਜਦ ਕਿ ਕਵਿਤਾ ਦੇ ਖੇਤਰ ਵਿਚ ਘੜਮੱਸ ਜਿਹਾ ਮੱਚਿਆ ਹੋਇਆ ਹੈ, ਮੈਨੂੰ ਪੂਰੀ ਆਸ ਹੈ ਕਿ ਉਸਦੀ ਕਲਮ ਅਨਿਸਚਿਤਤਾ ਦੇ ਇਸ ਦੌਰ ਵਿਚ ਸੰਤਾਪ ਭੋਗ ਰਹੇ ਲੱਖਾਂ ਲੋਕਾਂ ਦੀ ਆਵਾਜ਼ ਬਣੇਗੀ। ਮੈਨੂੰ ਇਹ ਵੀ ਪੂਰਾ ਭਰੋਸਾ ਹੈ ਕਿ ਪੂੰਜੀ ਦੇ ਇਸ ਖ਼ਤਰਨਾਕ ਦੌਰ ਵਿਚ ਉਸਦੀ ਕਵਿਤਾ ਦਰੜੇ ਜਾ ਰਹੇ ਕਰੋੜਾਂ ਲੋਕਾਂ ਦੀ ਵੇਦਨਾ ਪ੍ਰਗਟ ਕਰੇਗੀ।

ਪਰਨਦੀਪ ਦੀ ਕਵਿਤਾ ਦੀ ਇਕ ਵਿਲੱਖਣਤਾ ਉਸਦੀ ਲਿਖਣ ਸ਼ੈਲੀ ਦੀ ਵਿਸ਼ੇਸ਼ਤਾ ਹੈ। ਉਹ ਆਪਣੀ ਕਵਿਤਾ ਦੇ ਹਾਣ ਦੇ ਸ਼ਬਦ ਘੜਨ ਵਿਚ ਮੁਹਾਰਤ ਰੱਖਦਾ ਹੈ। ਉਹ ਆਪਣੀ ਕਵਿਤਾ ਦੀ ਡੂੰਘਾਈ ਪ੍ਰਗਟਾਉਣ ਲਈ ਸ਼ਬਦ ਧੁਨੀ ਪ੍ਰਤੀ ਵੀ ਪੂਰਾ ਸੁਚੇਤ ਹੈ। ਉਸਦੀ ਕਵਿਤਾ ਵਿਚ ਗੰਭੀਰ ਸ਼ਬਦਾਂ ਅਤੇ ਅਹਿਸਾਸਾਂ ਦਾ ਪ੍ਰਯੋਗ ਉਸਦੀ ਕਵਿਤਾ ਦੇ ਭਵਿੱਖ ਦੀ ਦਿਸ਼ਾ ਤੈਅ ਕਰਦੇ ਹਨ। ਮੈਨੂੰ ਪੂਰੀ ਉਮੀਦ ਹੈ ਕਿ 'ਪਰਨਦੀਪ' ਪੰਜਾਬੀ ਕਵਿਤਾ ਦੇ ਖੇਤਰ ਵਿਚ ਆਪਣੀਆਂ ਡੂੰਘੀਆਂ ਜੜਾਂ ਲਾਏਗਾ।

ਅੰਤ ਮੈਂ ਉਸਦੀ ਲਹੂ ਮਿੱਟੀ ਦੀ ਖੁਸ਼ਬੋ ਵਾਲੀ ਨਜ਼ਮਗਿਰੀ ਦਾ ਤਹਿ ਦਿਲੋਂ ਸਵਾਗਤ ਕਰਦਾ ਹਾਂ....।

ਡਾ. ਮੋਹਨ ਤਿਆਗੀ



## ਨੱਤ-ਮਸਤਕ

ਧੜ ਨਹੀਂ
ਸੋਚ
ਝੁਕੀ ਹੈ
ਤੇਰੇ
ਸਤਿਕਾਰ ਅੰਦਰ–

ਤੇਰਾ
ਸਤਿਕਾਰ ਕੋਈ
ਡਰ ਨਹੀਂ–

ਕੋਈ
ਚਿੰਤਾ ਨਹੀਂ–

ਤੇਰਾ
ਸਤਿਕਾਰ ਹੈ
ਸਾਡੇ ਲਈ
ਇੱਕ
ਪਾਕਿ ਪਵਿੱਤਰ
ਊਰਜਾ–

ਅਸੀਂ
ਨੱਤ–ਮਸਤਕ ਹਾਂ
ਤੇਰੇ ਮੂਹਰੇ
ਗੁਰੂਦੇਵ!

•

# ਅਹਿਦ

ਤੂੰ
ਅਹਿਦ ਨਹੀਂ–

ਕੇਵਲ
ਇੱਕ ਭਰਮ
ਹੈਂ–

ਅਹਿਦ
ਕਦੇ
ਅਹਿਦ
ਨਹੀਂ ਅਖਵਾਉਂਦਾ–

ਉਹ
ਤਾਂ
ਵਿਚਰਦਾ ਹੈ
ਬਣ ਪੰਜ
ਤੱਤ
ਅਹਿਸਾਸਾਂ ਅੰਦਰ–

•



# ਰਮਜ਼

ਤੇਰੀ
ਰਮਜ਼ ਬੜੀ
ਡੂੰਗੀ ਹੈ
ਪਾਤਾਲ ਪਾਟੇ
ਖੂਹ ਦੀ ਤਰਾਂ–

ਅਪਣੇ
ਭਰਮ ਨੂੰ
ਤੂੰ
ਆਪਣੇ ਪਾਓਬਾਰ੍ਹਾਂ
ਸਮਝਦਾ
ਹੈਂ–

ਫਸਾਦਾਂ
ਦੀ ਤੂੰ
ਰਹਿਨੁਮਾਈ
ਕਰਦਾ ਹੈਂ
ਤਾਂ ਹੀ
ਤਾਂ
ਤੂੰ
ਕਾਫਿਰ
ਹੈਂ–

•

## ਅਹਿਸਾਸਾਂ ਦੇ ਸ਼ਿਲਾਲੇਖ

ਮੈਂ
ਅਪਣੇ ਸੁਪਨਿਆਂ
ਦਾ
ਮਹਿਲ ਖੜਾ
ਕੀਤਾ ਹੈ-

ਤੇਰੇ
ਅਹਿਸਾਸਾਂ
ਦੇ
ਸ਼ਿਲਾਲੇਖਾਂ
ਨਾਲ
ਸਜਿਆ ਹੈ
ਸੁਪਨਿਆਂ ਦਾ ਇਹ ਮਹਿਲ-

ਇਹ
ਸ਼ਿਲਾਲੇਖ
ਤੇਰੀ
ਆਮਦ ਲਈ
ਉਡੀਕ
ਵਿਚ ਨੇ-

•



## ਜ਼ਾਹਿਰ

ਤੂੰ
ਬਹੁਤ
ਗੁੱਝਾ ਹੈਂ ਭਾਵੇਂ-

ਪਰ
ਫੇਰ ਵੀ
ਕਿਉਂ
ਜ਼ਾਹਿਰ ਹੋ
ਜਾਂਦਾ ਹੈ
ਤੇਰਾ
ਵਿਰਲਾਪ ਬਣ ਚਸ਼ਮਾ-

•

## ਕੋਹ

ਮੈਂ
ਕੋਹ ਸਾਂ

ਦੁਨੀਆਂ ਕਤਰਾਂਦੀ
ਸੀ
ਮੇਰੀ
ਇੱਕ ਝਿੜਕ ਤੋਂ–

ਵਕਤ
ਨੇ
ਕਰਵਟ ਲਈ
ਝਿੜਕ ਝੜ ਗਈ–

ਹੋ
ਗਿਆ
ਅਨਾਥ ਨਾਥ ਦੇ
ਹੁੰਦਿਆਂ ਹੋਇਆਂ
ਵੀ–

•



## ਵਾਟਾਂ

ਵਾਟਾਂ
ਲੰਮੀਆਂ
ਸਨ ਪਰ
ਜਿਗਰਾ ਸੀ ਛੋਟਾ

ਦਸਤਕ ਦਿਤੀ
ਪੁਰਖਿਆਂ
ਕੋਲੋਂ ਸੁਣੀ
ਕੀੜੀ ਵਾਲੀ
ਕਹਾਣੀ ਨੇ–

ਕਹਾਣੀ
ਬਣ
ਗਈ ਵਾਰ

ਜ਼ੇਰਾ ਹੋ
ਗਿਆ ਕਵਿਸ਼ਰ–

ਮੰਜ਼ਿਲ
ਸਰ
ਕਰ ਲਈ–

•

## ਨਾਸ਼ਵਾਨ

ਮੈਂ
ਨਾਸ਼ਵਾਨ ਹਾਂ–

ਮੈਂ
ਫ਼ਾਨੀ ਹਾਂ–

ਤੈਨੂੰ
ਅਮਰ ਹੋਣ ਦਾ
ਵਰਦਾਨ
ਕਿੰਝ
ਦੇ
ਦਿਆਂ–

•



## ਅਹਿਲੇ-ਦੀਵਾਨਾ

ਅਣਜਾਣ
ਆਇਆ
ਘਰ ਅੰਦਰ–

ਵੇਖ
ਉਹ
ਭਲੇ ਮਾਨਸ
ਸੰਚਾਲਕ ਨੂੰ–
ਹੋ ਗਿਆ
ਅਹਿਲੇ ਦੀਵਾਨਾ–

ਇਹ
ਅੜਵੰਗਾ
ਕਿਉਂ ਨਹੀਂ?

ਇਹ
ਕੇਹੀ
ਅਜ਼ਮਤ ਹੈ?

•

## ਨਾਜ਼ੋ-ਅਦਾ

ਭਾਂਬੜ
ਹੈ
ਤੇਰੀ
ਨਾਜ਼ੋ ਅਦਾ–

ਜੋ
ਪਾ ਸਕਦੀ
ਹੈ
ਪਾੜ ਹੱਸਦੀ
ਵੱਸਦੀ ਹਸਤੀ ਅੰਦਰ–

•



## ਨਜ਼ਮ

ਨਜ਼ਮ
ਤੇਰਾ ਆਕਾਰ
ਨਹੀਂ–

ਪ੍ਰਕਾਰ
ਨਹੀਂ–

ਰੂਪ ਨਹੀਂ–
ਕਰੂਪ ਨਹੀਂ–

ਤੂੰ
ਹੈਂ ਤੇ
ਸਿਰਫ ਤੇ ਸਿਰਫ
ਸਲੀਬ ਤੇ ਲਟਕਿਆ
ਅਹਿਸਾਸ–

•

## ਬਿਰਧ ਰੂਹ ਦਾ ਬਲਾਤਕਾਰ

ਬਿਰਧ ਰੂਹ
ਇੱਕਲੀ
ਸੀ
ਉੱਲੂ ਵਾਂਗ–

ਨਜ਼ਰ ਧੁੰਦਲਾ
ਚੁੱਕੀ ਸੀ
ਓਸਦੀ–

ਬਘਿਆੜ
ਆਏ
ਤੇ
ਅਪਣੇ
ਦਰਿੰਦਗੀ ਨਾਲ ਲੈੱਸ
ਦੰਦਾਂ ਨਾਲ ਡੀਕ
ਗਏ
ਬਿਰਧ ਰੂਹ ਦੀ
ਹਸਤੀ–

•



## ਬਦਲਾ

ਨਾ
ਗੱਲ ਕਰ
ਤੂੰ
ਬਦਲੇ ਦੀ–

ਵਕਤ
ਬਦਲੇਗਾ
ਤੂੰ
ਵੀ
ਬਦਲ
ਜਾਏਂਗਾ–

•

## ਅਨੂਪ

ਤੇਰੇ
ਨੌਂਹਾਂ ਵਿਚ
ਆਟਾ
ਫਸਿਆ
ਹੈ-

ਚੇਹਰੇ ਤੇ ਛਿੱਟੇ ਨੇ
ਰਾਤ ਵਾਲੇ ਭੋਜਨ
ਦੇ-

ਤੇਰੇ ਵਸਤਰ
ਚੀਥੜੇ ਨੇ-

ਤੂੰ
ਅਨੂਪ
ਹੈਂ-

•



## ਸਪੱਰਸ਼

ਮੇਰੀ ਮੁਹੱਬਤ
ਦੋ
ਛਾਤੀਆਂ
ਦੇ
ਦਾਣੇ ਨਹੀਂ-

ਮੇਰਾ ਯਕੂਤ
ਤੇਰੀ
ਦੇਹ ਦੇ ਹਵਾਦਾਨ
ਨਹੀਂ-

ਤੂੰ
ਵਹਿਸ਼ੀ
ਹੈਂ-

ਤੂੰ
ਕੋਹਾਂ ਦੂਰ
ਹੈਂ
ਰੂਹਾਂ ਦੇ ਸਪੱਰਸ਼
ਤੋਂ-

•

## ਦਾਵਤ

ਇਹ ਦਾਵਤ
ਤੈਨੂੰ ਕਬੂਲ
ਕਰਨੀ ਪਵੇਗੀ–

ਤੂੰ
ਅੰਸ਼ ਹੈਂ
ਏਸ ਦਾਵਤ
ਦਾ–

ਏਸ ਦਾਵਤ ਵਿਚ
ਜਾਮ ਨਹੀਂ–

ਕਾਮ
ਨਹੀਂ–

ਆਰਾਮ
ਨਹੀਂ–

ਹੈ ਤੇ
ਸਿਰਫ ਤੇ ਸਿਰਫ
ਇੱਕ ਫਤਵਾ–

•



## ਹਾਉਮੇ ਵਾਲਾ ਘੜਾ

ਤੇਰੀ
ਹਸਤੀ
ਭਰਮਾਉਂਦੀ
ਹੈ
ਘਾਹ ਦੀ ਪੱਤੀ ਬਣ–

ਪਰ
ਤੂੰ
ਘਾਹ ਦੀ ਪੱਤੀ
ਨਹੀਂ–

ਤੂੰ
ਦੇਵਤਾ
ਹੈਂ
ਹਾਉਮੇ ਵਾਲੇ ਘੜੇ ਦਾ–

ਜਿਸ
ਵਿਚ ਅਹਿਸਾਸਾਂ
ਦਾ
ਚੀਰ–ਹਰਨ
ਕੀਤਾ
ਜਾਂਦਾ
ਹੈ–

•

## ਸੰਚਾਲਕੀ ਸ਼ੀਸ਼ਾ

ਤੂੰ
ਤੁਰ ਗਿਆ

ਪਿੱਛੇ
ਰਹਿ ਗਿਆ
ਸਿਰਨਾਵਾਂ–

ਜੋ
ਤਾੜਦਾ
ਹੈ
ਸਾਨੂੰ ਬਣ
ਸੰਚਾਲਕੀ ਸ਼ੀਸ਼ਾ–

•



## ਕਬਰਿਸਤਾਨ ਤੋਂ ਕੰਜਰ ਘਾਟ ਤੀਕ

ਫੋਕੇ
ਕਲਬੂਤਾਂ ਦਾ  ਡੇਰਾ
ਸੀ
ਉਹ ਕਬਰਿਸਤਾਨ–

ਕੀਰਨੇ ਪਾਂਉਂਦੀਆਂ ਸਨ
ਬਦਫੈਲ ਰੂਹਾਂ
ਉੱਥੇ–

ਵਕਤ
ਬਦਲਿਆ ਪਰ
ਧਰਤੀ ਨਹੀਂ–

ਨਾਮ ਬਦਲਿਆ
ਪਰ
ਕੰਮ ਨਹੀਂ–

ਹੁਣ
ਕਬਰਿਸਤਾਨ ਕੰਜਰ ਘਾਟ
ਹੋ ਗਿਆ ਹੈ–

•

## ਅੱਧ ਲਿਖੀ ਨਜ਼ਮ

ਨਜ਼ਮ ਤੂੰ ਕਦੇ
ਬਣ ਵਰਖਾ
ਵਹਿੰਦੀ
ਹੈਂ
ਮੇਰੇ ਜ਼ੇਰੇ ਅੰਦਰ-

ਤੇ
ਕਦੇ ਸੋਕਾ ਪਾਂਉਂਦੀ ਹੈਂ
ਬੇ-ਮੁਰੱਵਤ
ਬਣ-

ਤੇਰੀ ਉਡੀਕ
ਹੋ
ਜਾਂਦੀ ਹੈ ਚਿੰਤਨ-

ਤੇਰੀ
ਆਮਦ ਰਹਿੰਦੀ
ਹੈ
ਹਮੇਸ਼ਾਂ ਮੈਨੂੰ-

ਨਜ਼ਮ
ਤੂੰ
ਅੱਧੀ ਹੋ ਕੇ ਵੀ
ਪੂਰੀ ਹੋ ਗਈ ਹੈਂ-

•



## ਆਵਾਜ਼

ਆਵਾਜ਼
ਸੀ
ਮੇਰੀ ਰੂਹ ਦਾ
ਜਜ਼ਬਾ-

ਆਵਾਜ਼
ਹੀ ਸੀ
ਮੇਰੀ ਪ੍ਰਤਿਗਿਆ-

ਅੱਜ
ਆਵਾਜ਼ ਗੁੰਮ ਹੈ
ਇੱਕ ਚੀਕ
ਬਣ-

ਮੈਂ
ਗੁੰਮ ਹਾਂ
ਆਵਾਜ਼ ਬਣ-

•

## ਪ੍ਰਾਰਥਨਾ

ਤੇਰੀ
ਦੌੜ ਤੇਰਾ
ਉਲਾਰ ਪੁਣਾ
ਹੈ–

ਤੇਰੀ
ਅਦਾਵਤ ਤੇਰਾ
ਅੰਤ
ਹੈ–

ਤੇਰੀ
ਸੋਚ ਤੇਰੀ
ਯਾਤਰਾ ਨਹੀਂ–

ਤੇਰਾ
ਕਾਮ ਹੀ ਤੇਰੀ
ਪ੍ਰਾਰਥਨਾ ਹੈ–

•



## ਬੁੱਤ

ਪੱਥਰ
ਪ੍ਰਮਾਤਮਾ ਨਹੀਂ–

ਅਹਿਸਾਸ ਪ੍ਰਮਾਤਮਾ
ਹੈ–

ਸਾਹਿਬ
ਹੈ–

ਮੁਨਸਿਫ਼
ਹੈ–

ਪਾਕਿ ਰੌਸ਼ਨੀ
ਹੈ–

ਊਰਜਾ ਹੈ–

ਬੁੱਤ
ਸਿਰਫ
ਬੁੱਤ ਹੈ–

ਭਾਵੇਂ ਬੁੱਤ ਤੁਰਦਾ
ਹੈ
ਆਦਮੀ ਬਣ–

•

## ਪਹਿਲਾ ਕਦਮ

ਲੜਖੜਾਉਂਦਾ
ਹੈ
ਹਮੇਸ਼ਾਂ ਪਹਿਲਾ
ਕਦਮ–

ਪਰ
ਅੰਤ ਆਦਰਸ਼
ਬਣ ਵਿਚਰਦਾ
ਹੈ
ਸ਼ਬਦਾਂ ਸੰਗ–

ਚਿੰਤਾ ਤੋਂ ਚਿੰਤਨ
ਹੋ ਨਿਬੜਦਾ
ਹੈ
ਪਹਿਲਾ ਕਦਮ–

ਪਹਿਲਾ
ਕਦਮ ਸੁਣਾਉਂਦਾ ਹੈ
ਫਤਵਾ
ਅਗਲੇ ਕਦਮ
ਦੀ
ਜ਼ਿੰਦਗੀ ਦਾ–

•



## ਗਰਭਪਾਤ

ਤੇਰੇ
ਗਰਭ ਅੰਦਰ
ਉਪਜਿਆ ਸੀ
ਓਹ ਯੋਧਾ–
ਬਣ ਤੇਰੇ
ਗਰਭ ਦਾ ਚੌਗਿਰਦਾ–

ਫੁੱਲ
ਬਣ ਗਿਆ ਸੀ
ਉਹ
ਕਰਿਸ਼ਮੀ ਵਿਹੜੇ ਦਾ–

ਬਦਫੈਲ
ਰੂਹਾਂ ਆਈਆਂ
ਤੇ
ਤੇਰਾ
ਗਰਭਪਾਤ ਕਰ ਗਈਆਂ–

ਤੇਰਾ
ਗਰਭ ਖੂਨੀ ਖੂਹ
ਹੋ ਗਿਆ–

•

## ਹਰਫ਼

ਮੈਂ
ਚੁੱਪ ਸਾਂ ਪਰ
ਫੇਰ ਵੀ
ਕਿਉਂ ਬੜਬੋਲਾ
ਸਾਂ?

ਫਿਤਰਤ
ਬਦਲੀ
ਹੁਣ ਮੈਂ ਬੜਬੋਲਾ
ਹਾਂ-
ਪਰ
ਫੇਰ ਵੀ
ਕਿਉਂ ਚੁੱਪ ਹਾਂ?

ਹੁਣ ਮੈਨੂੰ
ਛਤਰ ਹੈ ਹਰਫ਼ਾਂ ਦੀ-

•



## ਅਸਥੀਆਂ

ਬਿਰਧ
ਰੂਹ ਛੱਡ ਗਈ
ਬਿਰਧ ਰੂਹ ਨੂੰ-

ਅੰਤਿਮ ਸਸਕਾਰ
ਕੀਤਾ-
ਫੁੱਲ ਚੁਗੇ-

ਜਲ-ਪ੍ਰਵਾਹ
ਲਈ
ਕੂਚ ਕਰਨ ਹੀ
ਲੱਗੇ ਸਾਂ
ਕਿ
ਆਇਆ ਫਤਵਾ
ਪ੍ਰਵਾਸੀ ਗਿਰਝਾਂ ਦਾ-
ਕਿ ਸਾਡੀ
ਮੌਜੂਦਗੀ
ਵਿਚ ਨਿਭਾਉਣੀ
ਹੈ
ਅੰਤਿਮ ਰੀਤ-

ਕੈਦ
ਕਰ ਦਿਤਾ
ਅਸਥੀਆਂ
ਨੂੰ
ਨੰਬਰਾਂ ਵਾਲੇ
ਬਕਸੇ ਅੰਦਰ-

ਉਡੀਕਣ
ਲੱਗੇ
ਪ੍ਰਵਾਸੀ-ਗਿਰਝਾਂ
ਨੂੰ-

ਬਕਸਾ ਘਰ
ਸੀ
ਸੱਪ ਤੋਂ ਜ਼ਹਿਰੀਲੇ
ਜੀਵ ਦਾ-

ਅੰਸ਼
ਕੁਰਲਾ ਉੱਠੇ-

ਵਿਰਲਾਪ ਹੋਇਆ
ਬ੍ਰਹਿਮੰਡ ਅੰਦਰ-

•



## ਮਹਿਲ

ਤੇਰੇ
ਮਹਿਲ ਦੀ ਔਕਾਤ
ਦਾ ਵਜੂਦ ਖਲੋਤਾ
ਹੈ
ਪਾਕਿ ਰੂਹਾਂ
ਦੇ
ਮੋਢਿਆਂ ਉੱਪਰ-

ਤੂੰ
ਬੇ-ਮੁਰੱਵਤ
ਹੈਂ
ਜੋ ਧਕੇਲ
ਰਿਹਾ ਹੈਂ
ਪਾਕਿ ਰੂਹਾਂ ਦੇ ਮੋਹ
ਨੂੰ
ਜੋ ਕਰਦਾ
ਹੈ
ਰੱਖਿਆ
ਹਮੇਸ਼ਾਂ ਤੇਰੀ ਹਸਤੀ ਦੀ-

•

# ਐਲਾਨ

ਅੱਜ ਮੇਰੇ ਗੁਰੂ
ਨੇ
ਐਲਾਨ ਕਰ
ਦਿੱਤਾ ਹੈ–

ਤੇਰੀ
ਵਿੱਦਿਆ ਮੁਕੰਮਲ
ਹੋ ਚੁੱਕੀ
ਹੈ–

ਤੂੰ
ਮੈਨੂੰ ਨਿਸ਼ਸੱਤਰ
ਕਰ ਦਿੱਤਾ
ਹੈ–

ਤੂੰ
ਗੁਰੂ ਨਾਲ ਗੁਰੂ
ਹੋ ਗਿਆ
ਹੈਂ–
ਗੁਰੂ ਗੁਰੂ
ਹੈ
ਦੇਹ ਨਹੀਂ

ਗੁਰੂ
ਹੈ ਪਾਕਿ ਊਰਜਾ–

•



# ਬਾਗੀ ਸੁਫ਼ਨੇ

ਕੱਲ
ਰਾਤ ਉਹ ਸੌਂ ਗਿਆ
ਲੈ
ਕਾਮੁਕ ਕੰਬਲ
ਜਿਸਨੇ ਬਾਗੀ
ਕਰ ਦਿੱਤੇ
ਉਸਦੇ ਸੁਫ਼ਨੇ–

ਸੁਫ਼ਨੇ
ਉਲਰ ਗਏ
ਭਰੇ ਹੋਏ
ਘੜੇ ਵਾਂਗ–

ਘੜਾ ਫੱਟ
ਗਿਆ
ਤੇ
ਬਿਖਰ ਗਿਆ
ਓਸਦੀ ਕਾਮੁਕ
ਨਾਭੀ ਉੱਤੇ
ਨਾਭੀ ਨੇ
ਆਪਣੀਆਂ
ਗੰਢਾਂ
ਖੋਲ ਦਿੱਤੀਆਂ–
ਪਰਦੇ
ਹਲਕੇ ਹੋਏ ਕੁੱਤੇ
ਵਾਂਗ
ਉੱਡ ਗਏ
ਬਣ ਬਾਗੀ
ਸੁਫ਼ਨਾ–
•

## ਮਾਤਮੀ ਰਾਤ

ਰਾਤ
ਹੈ
ਪਰ ਸੌਗਾਤ
ਨਹੀਂ–

ਜਿਗਰ ਹੈ
ਪਰ ਅਹਿਸਾਸ
ਨਹੀਂ–

ਨੌਂਹ
ਹੈ
ਪਰ ਮਾਸ
ਨਹੀਂ–

ਆਸ ਹੈ
ਪਰ ਕੁਝ
ਖਾਸ ਨਹੀਂ–

ਹੈ ਤੇ
ਸਿਰਫ ਤੇ ਸਿਰਫ
ਮਾਤਮੀ ਰਾਤ–

•



## ਬਸੰਤ ਰਾਗ

"ਮੌਲੀ ਧਰਤੀ
ਮੌਲਿਆ ਆਕਾਸ਼"
ਛਿੜ ਗਿਆ
ਰਾਗੁ
ਬਸੰਤ–ਬਸੰਤ
ਬਣ–

ਸਵਰ ਹੋ ਗਏ
ਸ਼ਬਦ–

ਸ਼ਬਦ ਹੋ ਗਏ
ਸਵਰ–

ਕੌਣ ਕੀ ਹੈ?
ਕਿਉਂ ਹੈ?
ਰਸ–ਨੇ–ਭੁਲਾ
ਦਿੱਤਾ ਸਭ
ਕੁਝ–

ਕੇਵਲ ਰਸ ਹੈ–

ਜਸ ਹੈ–

•

## ਤਿਰਕੱਟ

ਮਾਰ
ਤਿਰਕੱਟ ਹੋਇਆ
ਆਰੰਭ
ਯੁੱਧ ਤਾਲਾਂ ਦਾ–

ਤਾਲ
ਤਾਲ
ਹੈ–
ਬੇਤਾਲ ਨਹੀਂ–

ਤਿਰਕੱਟ
ਤਿਰਕੱਟ
ਹੈ
ਸਿਰਕੱਟ ਨਹੀਂ–

•



## ਨੀਂਦ

ਕਹਾਣੀ ਕਹਾਣੀ
ਨਾ ਰਹੀ
ਬਣ ਗਈ
ਕਹਾਣੀ
ਨੀਂਦ–

ਨੀਂਦ
ਆਨੰਦ
ਹੈ–

ਨੀਂਦ ਨਾਦ
ਹੈ–

ਨੀਂਦ
ਆਬਾਦ
ਹੈ–

ਨੀਂਦ ਸੁਪਨਾ
ਨਹੀਂ
ਕਵਿਤਾ
ਹੈ–

ਕਵਿਤਾ ਕਵਿਤਾ
ਨਹੀਂ
ਬ੍ਰਹਿਮੰਡ
ਦਾ
ਖਲਾਅ ਹੈ
ਜਿਸ ਵਿਚ
ਉੱਡਦੀ
ਹੈ
ਨੀਂਦ–
•

## ਲਹਿਰਾਂ

ਲਹਿਰਾਂ ਦਾ
ਪਹਾੜ
ਹੈ–

ਪਹਾੜ
ਯੁੱਧ ਬਣ ਬਹਿਸ
ਰਿਹਾ ਹੈ
ਸਾਕਾਰਾਤਮਕ ਊਰਜਾ
ਦੇ
ਨਾਲ–

•



## ਥਾਲ

ਆਮਦ
ਹੋਈ ਤਾਂ
ਥਾਲ
ਸਜਿਆ–

ਰੁਕਸਤ ਹੋਇਆ
ਤਾਂ
ਥਾਲ
ਸਜਿਆ–

ਥਾਲ
ਬਣ ਗਿਆ
ਢਾਲ ਯੁੱਧ
ਅੰਦਰ–

ਥਾਲ ਹੋ
ਗਿਆ
ਮੁਕਤੀ ਦਾ ਰਸਮੀ
ਲੀੜਾ–

•

## ਖ਼ੂਨੀ ਸਵੇਰ

ਰਾਤ
ਖਾ ਗਈ
ਰੂਹ ਦੀ ਮੌਜੂਦਗੀ ਨੂੰ–

ਰੂਹ
ਕੁਰਲਾ ਉੱਠੀ–

ਧੋਖਾ!
ਧੋਖਾ!

ਇਹ
ਤਾਂ
ਸਵੇਰ ਸੀ–

ਨਹੀਂ
ਇਹ
ਰਾਤ ਹੀ ਸੀ
ਪਰ
ਭਰਮ ਸਵੇਰ
ਦਾ
ਸੀ–

ਇਹ ਤਾਂ
ਖ਼ੂਨੀਂ ਸਵੇਰ ਸੀ–

•



## ਪ੍ਰਸ਼ਾਦ

ਤੇਰੇ
ਲਈ ਪ੍ਰਸ਼ਾਦ
ਮਮਤਾ ਭਰੇ ਹੱਥ
ਨਹੀਂ–

ਤੇਰਾ
ਪ੍ਰਸ਼ਾਦ
ਕਾਮੁਕ–ਨਾਭੀ
ਹੈ–
ਜੋ
ਵਕਤ ਪੈਣ ਤੇ
ਉਲਾਰ ਦਿੰਦੀ
ਹੈ
ਆਪਣੇ ਅਹਿਸਾਸ
ਵਿਹੂਣੇ ਰੰਗ–

•

## ਰੁੱਤ

ਰੁੱਤ
ਰੁੱਤ ਨਹੀਂ–

ਰੁੱਤ ਹੈ
ਆਗਾਜ਼–

ਰੁੱਤ ਹੈ
ਆਮਦ
ਕੁਝ
ਨਵੇਂ ਦੇ ਲਈ–

ਰੁੱਤ
ਅੰਤ ਨਹੀਂ
ਰੁੱਤ ਹੈ
ਪਹਿਲਾ ਕਦਮ–

•



## ਧੁੰਆਂਖੀਆਂ ਰੂਹਾਂ

ਜਿਸ
ਬਾਗ ਦਾ ਤੂੰ
ਫੁੱਲ ਸੈਂ
ਉਹ
ਬਾਗ ਹੁਣ
ਬਾਗ ਨਹੀਂ
ਰਿਹਾ ਕੇਵਲ–

ਸੇਕੀਆਂ
ਜਾਂਦੀਆਂ
ਨੇ
ਹੁਣ ਉੱਥੇ
ਧੁੰਆਂਖੀਆਂ ਰੂਹਾਂ–

ਲਟਕ
ਰਹੀਆਂ
ਨੇ
ਉਹ ਬੱਕਰੇ ਦੀ
ਤਰ੍ਹਾਂ
ਝਟਕਈ ਦੀ ਹੱਟੀ
ਅੰਦਰ–

•

## ਤੂੰ

ਤੇਰੇ
ਦਾਅਵੇ ਦੰਭ
ਨੇ–

ਇਹਨਾਂ
ਅੰਦਰ
ਹੈ
ਨਹੀਂ
ਪਾਕਿ ਰੌਸ਼ਨੀ–

ਤੂੰ
ਭਾਸ਼ਾ ਨਹੀਂ–

ਤੂੰ
ਅਕਸ ਨਹੀਂ–

ਤੂੰ
ਵਿਰਲਾਪ ਨਹੀਂ–

ਤੂੰ
ਮਿਲਾਪ ਨਹੀਂ–

•



## ਬੁੱਧ

ਬੁੱਧ
ਘਾਹ ਦੀ ਤਿੜ
ਸੀ–

ਓਸ ਦੀ
ਸੋਚ ਸੀ
ਖਜੂਰ ਦਾ ਦਰੱਖਤ–

ਮੁਜੱਸਮਾ ਸੀ
ਓਹ
ਆਤਮਿਕ ਗਿਆਨ
ਦਾ–

ਬੁੱਧ
ਦੌੜ ਰਿਹਾ
ਹੈ
ਕਿਰਨ ਬਣ–

ਬੁੱਧ
ਰਚ ਗਿਆ ਹੈ
ਰੂਹ ਬਣ–

•

## ਬ੍ਰਹਮ-ਗਿਆਨ

ਬ੍ਰਹਮ ਗਿਆਨ
ਜੋ
ਖੋਲਦਾ
ਸਿਊਂਕ ਖਾਧੇ
ਨੇਤਰ–

ਬ੍ਰਹਮ ਗਿਆਨ
ਜੋ
ਮੁਜੱਸਮਾ
ਸਾਰੀਆਂ ਗੱਲਾਂ
ਦੀ
ਇੱਕ ਗੱਲ ਦਾ–

ਬ੍ਰਹਮ ਗਿਆਨ
ਜੋ
ਹਵਾ ਨਾਲ ਹਵਾ
ਹੋ
ਜਾਏ–

ਪਾਣੀ ਸੰਗ ਪਾਣੀ–

ਬ੍ਰਹਮ ਗਿਆਨ
ਹੈ
ਸੁਰੱਖਸ਼ਾ ਕਵੱਚ
ਜੋ
ਚਕਾ ਦਿੰਦਾ
ਬਦਫੈਲ ਨਜ਼ਰਾਂ
ਦੀਆਂ ਪੂੰਛਾਂ–

•



## ਭਗਵਾਂ ਚੋਲਾ

ਤੇਰੀ ਹਸਤੀ
ਹੈ
ਭਾਵੇਂ ਰੰਗਦਾਰ
ਪਰ
ਹੈ
ਮਹਿਕ ਵਿਹੂਣੀ–

ਤੇਰਾ ਚਿਹਰਾ
ਭਾਵੇਂ
ਦਗ–ਦਗ
ਕਰ ਰਿਹਾ–

ਪਰ ਹੈ ਨਹੀਂ
ਪਾਕਿ–ਰੌਸ਼ਨੀ–

ਤੇਰਾ
ਚੋਲਾ ਭਗਵਾਂ
ਹੈ ਪਰ
ਲਾਲੋ ਲਾਲ
ਨਹੀਂ–

•

## ਧਰਤੀ ਦਾ ਗਰਭ

ਧਰਤੀ ਦਾ ਗਰਭ
ਫੱਟ ਗਿਆ–

ਕੱਚੇ ਘੜੇ
ਦੀ ਤਰ੍ਹਾਂ–

ਬਦਫੈਲ ਗਿਰਝਾਂ
ਨੇ
ਕੀਤਾ ਚੀਰਫਾੜ
ਓਸਦਾ–

ਭੋਜਨ
ਬਣ ਗਿਆ
ਧਰਤੀ ਦਾ ਗਰਭ–

ਕੂੜ ਕਰ
ਦਿਤਾ
ਧਰਤੀ ਦਾ ਗਰਭ–

•



## ਕਲਮ ਦੀ ਪਰਵਾਜ਼

ਸਾਸ
ਹੈ–

ਗਰਾਸ
ਹੈ–

ਆਗਾਜ਼
ਹੈ–

ਆਵਾਜ਼
ਹੈ–

ਸਾਜ਼
ਹੈ–

ਲਿਹਾਜ਼
ਹੈ–

ਕਲਮ ਦੀ ਪਰਵਾਜ਼
ਹੈ–

ਅੰਤ ਇਹੋ ਹੀ
ਤਾਂ
ਅੰਜਾਮ ਹੈ–

•

## ਉਪਮਾ

ਵਰਦਾਨ ਆਇਆ
ਦਹਿਲੀਜ਼
ਉਤੇ ਬਣ
ਕੁਦਰਤੀ ਕਰਿਸ਼ਮਾ–

ਦਹਿਲ
ਗਿਆ ਸੰਚਾਲਕ
ਓਸ ਨੂੰ
ਵੇਖ–

ਤੇ
ਢੋਹ ਲਿਆ
ਦਰਵਾਜ਼ਾ
ਆਪਣੀ ਕਿਸਮਤ
ਦਾ
ਇਹ ਆਖ ਕੇ

"ਉਪਮਾ
ਬੜੀ ਖਤਰਨਾਕ
ਚੀਜ਼
ਹੈ"–

•



## ਜ਼ਿਆਦਾ ਸਿਆਣਾ ਕਾਂ

ਤੈਨੂੰ ਪਤਾ
ਜ਼ਿਆਦਾ ਸਿਆਣਾ
ਕਾਂ ਕਿੱਥੇ
ਜਾ ਕੇ ਬਹਿੰਦਾ?–

ਹਾਂ–
ਬਿਲਕੁੱਲ ਪਤਾ–

ਦੱਸ ਫੇਰ–

ਗੰਦਗੀ ਤੇ–

ਨਹੀਂ ਝੱਲਿਆ–

ਜ਼ਿਆਦਾ ਸਿਆਣਾ
ਕਾਂ
ਹਮੇਸ਼ਾ ਸਫ਼ਾਈ
ਤੇ
ਜਾ ਕੇ ਬਹਿੰਦਾ
ਤੇ ਓਥੇ
ਬਦਫੈਲੀ ਦੀ ਧੂਣੀ
ਬਾਲਦਾ
ਹੈ–

•

## ਜੱਦੋ-ਜਹਿਦ

ਪ੍ਰਮਾਤਮਾ
ਨੂੰ
ਜ਼ਿੰਦਗੀ ਬਣਾਉਣ
ਵੇਲੇ
ਏਨੀ ਜੱਦੋ ਜਹਿਦ
ਨਹੀਂ ਕਰਨੀ
ਪੈਂਦੀ–

ਜਿੰਨੀ ਜੱਦੋ
ਜਹਿਦ ਸ਼ਾਇਦ
ਜ਼ਿੰਦਗੀ
ਨੂੰ
ਜਿਊਣ ਲਈ
ਕਰਨੀ ਪੈਂਦੀ
ਹੈ–

•



## ਪੈੱਨ

ਜਦ ਮੇਰੇ
ਕੋਲ ਹੁੰਦਾ
ਸੀ
ਬਾਲ ਪੈੱਨ–
ਭੱਜਦਾ
ਸਾਂ ਮੈਂ
ਖਰਗੋਸ਼ ਦੀ ਰਫ਼ਤਾਰ–

ਪਰ
ਜਦੋਂ ਤੋਂ
ਤੋਹਫ਼ਾ ਮਿਲਿਆ
ਸਿਆਹੀ ਵਾਲੇ
ਪੈੱਨ ਦਾ

ਉਦੋਂ ਤੋਂ
ਤੁਰ ਰਿਹਾ
ਹਾਂ
ਕੱਛੂਆ ਚਾਲ–

ਮੈਨੂੰ
ਸਮਝ ਆ ਗਿਆ
ਪਾਠ ਸਹਿਜਤਾ
ਦਾ–

•

## ਠੰਡੀ ਕਿਸਮਤ

ਦੰਗਿਆਂ
ਦਾ ਦੌਰ ਸੀ
ਗੋਲੀ ਚੱਲੀ
ਰੂਹ ਦੇ ਸ਼ਿਕਾਰ
ਲਈ–

ਪਰ
ਨਿਸ਼ਾਨਾ ਚੂਕ
ਗਿਆ–

ਗੋਲੀ
ਲੈ ਗਈ
ਆਪਣੇ ਨਾਲ ਡੋਲੂ
ਨੂੰ–

ਤੇ
ਰਹਿ ਗਿਆ
ਪਿੱਛੇ ਸਿਰਫ
ਉਸਦਾ ਕੁੰਡਾ–

ਖਾੜਕੂ
ਦਾਖਲ ਹੋਇਆ
ਬੁੱਢੀ ਮਾਈ
ਦੀ
ਕੋਠੜੀ ਅੰਦਰ
ਭੰਨ ਬੂਹਾ–



ਏ
ਮਾਈ ਚਾਹ
ਬਣਾ
ਸਾਡੇ ਲਈ–

ਪੁੱਤ
ਮੇਰੇ ਹੱਥ ਤਾਂ
ਰੱਬ
ਨੂੰ
ਪਿਆਰੇ ਹੋ ਗਏ–
ਵੇਖ
ਹਾਲਤ
ਓਸਦੀ
ਤੇ
ਓਸਦੀ ਕੋਠੜੀ
ਦੀ
ਹੋ
ਗਿਆ
ਖਾੜਕੂ ਸ਼ਰਮੋ–ਸਾਰ
ਤੇ
ਕਹਿਣ ਲੱਗਾ
"ਕੋਈ ਨਾ
ਮਾਈ ਰੱਬ
ਤੁਹਾਡੀ ਵੀ
ਸੁਣੂ ਕਦੇ"–

ਕੁਝ
ਦਿਨਾਂ ਮਗਰੋਂ
ਖਾੜਕੂ
ਸੁੱਟ ਗਿਆ
ਇਕ ਸੰਦੂਕ
ਬੁੱਢੀ ਮਾਈ
ਦੇ
ਬੂਹੇ ਮੂਹਰੇ–

ਤਾਂ
ਜੋ
ਬਦਲ ਜਾਵੇ
ਕਿਸਮਤ ਮਾਈ
ਦੀ–

ਪਰ
ਬੁੱਢੀ ਮਾਈ
ਏਸ ਸੰਦੂਕ
ਨੂੰ
ਵੇਖ ਦਹਿਲ
ਗਈ
ਤੇ
ਸੋਚੀਂ ਪੈ ਗਈ
ਕਿ
ਕਿਤੇ
ਓਹੀ ਚੰਦਰਾ–
ਬੰਦਾ ਮਾਰ ਕੇ
ਤਾਂ



ਨਹੀਂ
ਸੁੱਟ ਗਿਆ–

ਕੋਈ
ਫੈਸਲਾ ਲੈਣ
ਤੋਂ
ਪਹਿਲਾਂ ਹੀ
ਆ ਗਏ
ਖਾਕੀ ਵਰਦੀ
ਦੇ
ਪਹਿਰੇਦਾਰ–

ਹਾਂ
ਮਾਈ ! ਇਹ
ਸੰਦੂਕ ਤੇਰਾ
ਹੈ–

ਨਹੀਂ
ਥਾਣੇਦਾਰ ਸਾਹਿਬ
ਇਹ
ਮੇਰਾ ਨਹੀਂ
ਕਹਿ
ਉਹ ਸਹਿਮੀ
ਅੰਦਰ ਵੜ
ਗਈ–

ਮਰੇ
ਹੋਏ ਡੰਗਰ
ਵਾਂਗ ਘੜੀਸ
ਲੈ

ਆਏ
ਛਿੱਤਰ ਖਾਨੇ
ਅੰਦਰ
ਤੇ
ਮਾਰ ਠੁੱਢਾ
ਪ੍ਰਕਾਸ਼ਿਤ ਕੀਤਾ
ਸੰਦੂਕ ਦੇ
ਰਹਿਸ
ਨੂੰ–

ਸੰਦੂਕ ਲੈੱਸ
ਸੀ
ਗੰਜੇ ਦਾਨਵ
ਦੀ
ਫੋਟੋਆਂ ਵਾਲੀ
ਮੁਦਰਾ
ਦੇ
ਨਾਲ
ਜੋ
ਸ਼ਿਕਾਰ ਹੋਇਆ
ਸੀ
ਗੌਡਸੇ
ਦੀ
ਕ੍ਰਾਂਤੀ ਕਾਰੀ
ਸੋਚ ਹੱਥੋਂ–

ਇਹ
ਵੇਖ ਆ
ਗਈ



ਚਮਕ ਵਰਦੀ
ਦੇ
ਪਹਿਰੇਦਾਰਾਂ
ਦੇ
ਚਿਹਰਿਆਂ
ਉੱਪਰ–

ਦਿਨ
ਬੀਤ ਗਏ
ਤੇ
ਖਾੜਕੂ ਫਿਰ
ਆਇਆ–
ਬੜੀ ਹਲੀਮੀ
ਦੇ
ਨਾਲ
ਬੁੱਢੀ ਮਾਈ
ਦੀ
ਕੋਠੜੀ ਅੰਦਰ–

ਉਹ
ਦੰਗ ਰਹਿ
ਗਿਆ–

ਮਾਈ ਸੰਦੂਕ
ਕਿੱਥੇ ਹੈ?
ਉਹ
ਤਾਂ
ਖਾਕੀ ਵਰਦੀ
ਵਾਲੇ
ਲੈ ਗਏ–

ਤੁਰ
ਗਿਆ ਖਾੜਕੂ
ਕਹਿ
ਇਹ
"ਮਾਈ ਅਜੇ
ਤੇਰੀ ਕਿਸਮਤ
ਠੰਡੀ
ਹੈ"-

•



## ਜਾਦੂਗਰ

ਬੈਠ
ਸੋਨੇ ਦੀ ਕੁਰਸੀ
ਉਪਰ
ਤੇ ਪਾ
ਭਗਵਾਂ ਲਿਬਾਸ-

ਨਾਗ ਦੇ ਫ਼ਨ ਨੂੰ
ਬਣਾ ਸਿਰ ਦਾ ਤਾਜ
ਕਰ ਰਿਹਾ ਸੀ
ਉਹ ਗੱਲ
ਆਤਮਾ
ਨੂੰ
ਪਰਮਾਤਮਾ
ਨਾਲ
ਜੋੜਨ ਦੀ-

ਲੱਖਾਂ ਪਾਤਾਲਾਂ ਪਾਤਾਲ-
ਲੱਖਾਂ ਆਗਾਸਾਂ ਆਗਾਸ-
ਦੀ
ਵਿਆਖਿਆ ਇੱਕ
ਵੱਖਰੇ ਤੇ ਸੌਖੇ
ਢੰਗ ਨਾਲ
ਕਰਨ
ਦਾ
ਭਰਮ ਦਾਅਵਾ
ਕਰਨ ਵਾਲਾ
ਪਾਖੰਡੀ ਘਿਰਿਆ
ਰਹਿੰਦਾ ਸੀ

ਹਮੇਸ਼ਾ
ਚਿੱਟੀ ਚਮੜੀ
ਵਾਲੀਆਂ
ਹਵਸ ਦੀਆ
ਚਾਮ-ਚੜਿੱਕਾਂ
ਦੁਆਲੇ-

ਭੁੱਲ
ਗਿਆ ਉਹ
ਕਿ
ਪੁਰਖਿਆਂ
ਨੂੰ
ਕਬੂਲ ਨਹੀਂ
ਸੀ
ਗੁਲਾਮੀ-

ਲੱਖਾਂ ਪਾਤਾਲਾਂ ਪਾਤਾਲ-
ਲੱਖਾਂ ਆਗਾਸਾਂ ਆਗਾਸ-
ਇਹ
ਸ਼ਬਦ ਨੇ
ਪਾਕਿ ਪਵਿੱਤਰ
ਪ੍ਰਮਾਤਮਾ
ਦੀ
ਅਜਿਹੀ
ਸਿੱਖਿਆ ਦੇ
ਜੋ
ਖੁਦ ਹੀ ਨੇ
ਇੱਕ
ਅਜਿਹੀ ਵਿਆਖਿਆ
ਜਿੰਨਾਂ ਦਾ



ਸੰਬੰਧ ਨਹੀ-
ਕਿਸੀ
ਗਿਣਤੀ ਮਿਣਤੀ
ਦੇ
ਨਾਲ-

ਤੂੰ
ਜਿਸ ਧਰਤੀ
ਉੱਤੇ ਵੀ
ਆਪਣੇ
ਕਾਮੀ-ਕਦਮ
ਪਾਏ
ਓਸ
ਧਰਤੀ ਦੀ ਜਵਾਨੀ
ਹੋ ਗਈ
ਅਦੀਨ
ਕਾਮ ਵਾਸਨਾ
ਦੀ-

ਉਜਾੜ ਦਿਤਾ ਤੂੰ
ਕਈ
ਰਾਸ਼ਟਰਾਂ ਦੇ ਭਵਿੱਖ
ਨੂੰ-

ਅਖੀਰ
ਤੈਨੂੰ
ਮਿਲੀ ਜਲਾਵਤਨੀ
ਤਾਂ ਜੋ
ਸ਼ਾਇਦ ਖੁੱਲ
ਜਾਏ ਬੂਹਾ

ਤੇਰੀ
ਬੰਦ ਅਕਲ ਦਾ–

ਪਰ
ਨਹੀਂ!

ਤੇਰੀ ਸੋਚ
ਗੁਲਾਮ ਸੀ
ਕਾਮੁਕ ਰਾਤਾਂ
ਦੀ–

ਤੂੰ
ਤਾਂ ਦਾਅਵਾ
ਕਰਦਾ ਸੀ
ਪਰਮਾਤਮਾ
ਨਾਲ
ਆਤਮਾ ਨੂੰ
ਜੋੜਨ
ਦਾ–
ਪਰ
ਫੇਰ
ਤੂੰ
ਕਿਉਂ
ਪੜ੍ਹਾਇਆ ਪਾਠ
ਬਚਪਨ
ਤੋਂ
ਨਾਸਤਿਕਤਾ
ਦਾ?–



ਤੂੰ
ਕਿਹਾ ਕੇਵਲ
ਕਾਮ ਊਰਜਾ
ਹੀ ਹੈ
ਰਸ ਮਾਨਣ ਦੇ
ਲਈ–

ਪਰ
ਧਰਤੀ ਉੱਤੇ
ਵਿਚਰਦਾ ਹੈ
ਕੇਵਲ ਪ੍ਰਕਾਸ਼
ਪਾਕਿ ਪਰਵਰਦਿਗਾਰ
ਦਾ–

ਮੰਨਿਆਂ
ਤੂੰ
ਮਾਹਿਰ ਹੋਵੇਂਗਾ
ਵਸ਼ੀਕਰਨ 'ਚ–

ਪਰ
ਤੂੰ
ਸੀ ਨਹੀਂ
ਇੱਕ
ਸਾਦਾ ਲੋਹੀ
ਜੋ
ਕੁਝ ਨਾ
ਹੋ ਕੇ
ਵੀ ਹੁੰਦਾ ਹੈ
ਬਹੁਤ ਕੁਝ–

ਤੂੰ
ਯਤਨ ਕੀਤਾ
ਪਾਕਿ ਊਰਜਾ
ਦਾ
ਸ਼ੋਸ਼ਣ
ਕਰਨ ਦੇ ਲਈ
ਲਾ
ਭਗਵਾਨ ਆਪਣੇ
ਕਾਮੀ ਨਾਮ ਦੇ
ਮੂਹਰੇ–

ਪਰ
ਅਜੇ ਅਸੀਂ
ਨਹੀਂ ਭੁੱਲੇ
ਸੰਦੇਸ਼
"ਦਰਵੇਸ਼ ਬਾਦਸ਼ਾਹ"
ਗੁਰੂ
ਦਾ–
"ਗੁਰੂ ਮਾਨਿਓ ਗ੍ਰੰਥ"
ਵਾਲਾ–

ਸ਼ਬਦ ਗੁਰੂ
ਹੈ–

ਗੁਰੂ
ਹੀ
ਸ਼ਬਦ–



ਤੂੰ
ਨਾ ਹੀ ਸ਼ਬਦ–
ਸੀ ਤੇ
ਨਾ ਹੀ
ਗੁਰੂ–

ਤੂੰ
ਉੱਚਾ ਸੀ–

ਤੂੰ
ਲੁੱਚਾ ਸੀ–

ਤੂੰ
ਸੀ
ਸਿਰਫ ਤੇ ਸਿਰਫ
ਇੱਕ
ਜਾਦੂਗਰ
ਜੋ
ਭਰਮਾ ਸਕਦਾ
ਹੈ
ਕੇਵਲ
ਘੁਣ ਖਾਧੀਆਂ ਸੋਚਾਂ
ਨੂੰ–

•

# ਕਲਮ ਦਾ ਨੇਤਰ

ਨਜ਼ਮਾਂ
ਦਾ ਦੌਰ ਸੀ–

ਕਲਮ
ਆਪਣੇ ਰੰਗ
ਵਖਾ ਰਹੀ
ਸੀ–

ਪੀਪਾ
ਖੜਕਿਆ!
ਤੇ
ਕਹਿਣ ਲੱਗਾ
ਕਲਮ ਧਾਰੀ
ਨੂੰ–

ਸ਼ਾਇਰ ਸਾਹਿਬ
ਆਪਣੀ ਕਲਮ
ਦੀ
ਜੋਤ ਨਾ
ਬੁਝਾਇਆ
ਕਰੋ–

ਜਵਾਬ ਆਇਆ
ਕਲਮ ਧਾਰੀ
ਵੱਲੋਂ–
ਕਲਮ ਅੰਨੀ
ਨਹੀਂ–



ਕਲਮ ਨੇਤਰ
ਹੈ
ਸ਼ਿਵ ਜੀ
ਦੀ
ਤੀਸਰੀ ਸੋਚ
ਵਾਲਾ–
ਜੋ
ਪਲਟ ਸਕਦਾ
ਹੈ
ਤਖਤਾ ਦੁਨੀਆਂ
ਦਾ–

•

# ਰੂਹ ਤੇ ਪਈਆਂ ਬੂੰਦਾਂ

ਬਾਜੀਆਂ ਵਿਰਸੇ
ਵਿਚ ਹੀ ਮਿਲ
ਗਈਆਂ ਸਨ-

ਹਰ
ਪਹਿਰ ਇਕ ਨਵੀਂ
ਬਾਜੀ ਪਾਉਣ ਦਾ
ਯਤਨ ਹੁੰਦਾ ਰਹਿੰਦਾ
ਸੀ-

ਜਿੰਦਗੀ ਦਾ
ਇਕੋ-ਇਕ
ਮਕਸਦ ਸੀ
ਕਿ
ਇਕ ਐਸੀ
ਬਾਜੀ ਪਾਈਏ
ਜੋ ਸਾਨੂੰ
ਬਾਜੀਆਂ ਤੋਂ
ਮੁਕਤ ਕਰ
ਦੇਵੇ-

ਬਾਜੀਆਂ
ਵਾਲਾ ਮਕਾਨ
ਸੀ
ਜਿਸ ਅੰਦਰ
ਬਾਜੀਆਂ ਅਸੀਂ
ਨਹੀਂ ਬਲਕਿ



ਮੀਂਹ ਦੇ ਪਾਣੀ
ਦੀਆਂ ਬੂੰਦਾਂ
ਬਾਜੀਆਂ ਪਾਉਦੀਆਂ
ਸਨ-

ਬੂੰਦਾਂ
ਕੇਵਲ ਬੂੰਦਾਂ ਨਹੀਂ ਸਨ
ਬੂੰਦਾਂ ਸਨ
ਹਫ਼ਲਿਆ ਹੋਇਆ
ਉਹ ਤੂਫ਼ਾਨ
ਜੋ ਪਲ-ਪਲ
ਜ਼ਾਰੋ-ਜ਼ਾਰ
ਕਰਦਾ ਰਹਿੰਦਾ
ਸੀ
ਕਮਾਏ ਹੋਏ
ਪ੍ਰਮਾਣ-ਪੱਤਰਾਂ ਨੂੰ-

ਪ੍ਰਮਾਣ-ਪੱਤਰ
ਸੰਦੂਕ ਵਿਚ
ਬੰਦ ਹੋ ਕੇ ਵੀ
ਬੰਦ ਨਹੀਂ ਸਨ
ਕਿਉਂ ਕਿ
ਸੰਦੂਕ ਰੌਸ਼ਨਦਾਨ
ਦਾ
ਰੂਪ ਅਖਤਿਆਰ
ਕਰ ਚੁੱਕਾ ਸੀ-

ਰੌਸ਼ਨਦਾਨ ਸੀ
ਬੂੰਦਾਂ ਲਈ
ਪ੍ਰਵੇਸ਼ ਦੁਆਰ–
ਤੇ
ਬੂੰਦਾਂ ਨੱਚਦੀਆ
ਸਨ ਇਕ
ਤਾਂਡਵੀ ਨਾਚ
ਪ੍ਰਮਾਣ–ਪੱਤਰਾਂ ਦੀਆਂ
ਛਾਤੀਆਂ ਉੱਤੇ–

ਬੂੰਦਾਂ
ਅੱਖਾਂ ਦੇ
ਵਿਚ ਵੀ ਸਨ
ਪਰ ਓਨ੍ਹਾਂ ਦੀ
ਕੋਈ ਔਕਾਤ ਨਹੀਂ
ਸੀ ਇਹਨ੍ਹਾਂ
ਤੂਫ਼ਾਨੀ ਬੂੰਦਾਂ ਸਾਹਵੇਂ–

ਬੂੰਦਾਂ
ਕੇਵਲ
ਪ੍ਰਮਾਣ–ਪੱਤਰਾਂ
ਤੇ ਪਈਆਂ ਬੂੰਦਾਂ ਨਹੀਂ ਸਨ
ਬਲਕਿ
ਰੂਹ ਤੇ ਪਈਆਂ
ਬੂੰਦਾਂ ਸਨ
ਜੋ ਕਰਦੀਆਂ ਰਹਿੰਦੀਆਂ
ਹਮੇਸ਼ਾਂ ਸ਼ੋਸ਼ਣ
ਆਸ ਦੀ ਪਹਿਲੀ
ਕਿਰਨ ਦਾ–
•



## ਬਿੰਦੀ

ਬਿੰਦੀ
ਬਿੰਦੀ
ਨਹੀਂ ਕੇਵਲ–

ਬਿੰਦੀ
ਹੈ
ਭਗਵਾਨ !
ਬਲਵਾਨ !
ਕਦਰਦਾਨ !

ਬਿੰਦੀ
ਉੱਤੇ ਤਾਂ
ਆਕਾਸ਼–

ਬਿੰਦੀ
ਥੱਲੇ ਤਾਂ
ਪਾਤਾਲ–

ਬਿੰਦੀ
ਅੰਦਰ ਤਾਂ
ਜੋਤ–

ਬਿੰਦੀ
ਬਾਹਰ
ਤਾਂ
ਹਵਾ–

ਬਿੰਦੀ
ਹੈ
ਧਰਮ–

ਬਿੰਦੀ
ਹੈ
ਕਰਮ–

ਬਿੰਦੀ
ਜਾਨ–

ਬਿੰਦੀ
ਈਮਾਨ–

ਬਿੰਦੀ
ਆਸ–

ਬਿੰਦੀ
ਉਦਾਸ–

ਬਿੰਦੀ
ਉਲ੍ਹਾਸ–

ਬਿੰਦੀ
ਕੁੱਖ–

ਬਿੰਦੀ
ਭੁੱਖ–



ਬਿੰਦੀ
ਦੁੱਖ–

ਬਿੰਦੀ
ਸੁੱਖ–

ਬਿੰਦੀ
ਸੰਤਾਪਿਆ
ਰੁੱਖ–

ਬਿੰਦੀ
ਆਬਾਦ–

ਬਿੰਦੀ
ਬਰਬਾਦ–

ਬਿੰਦੀ
ਰਾਮ–

ਬਿੰਦੀ
ਬਣ ਜਾਂਦੀ
ਕਾਮ–

ਬਿੰਦੀ
ਸ਼ਿਵ
ਦਾ
ਤੀਸਰਾ ਨੇਤਰ–

ਬਿੰਦੀ
ਬੰਜਰ
ਖੇਤਰ–

ਬਿੰਦੀ
ਪਾਠ–

ਬਿੰਦੀ
ਠਾਠ–

ਬਿੰਦੀ
ਬੁੱਧ–

ਬਿੰਦੀ
ਬਣ ਜਾਂਦੀ
ਯੁੱਧ–

ਬਿੰਦੀ
ਸ਼ਗਨ–

ਬਿੰਦੀ
ਤਪਦੀ
ਅਗਨ–

ਬਿੰਦੀ
ਨਾਗ–

ਬਿੰਦੀ
ਬੈਰਾਗ–

ਬਿੰਦੀ
ਬਣ
ਜਾਂਦੀ
ਰਾਗੁ–



ਬਿੰਦੀ
ਨੀਂਦ–

ਬਿੰਦੀ
ਜਾਗ–

ਬਿੰਦੀ
ਬਣ
ਜਾਂਦੀ
ਭਾਗ–

ਬਿੰਦੀ
ਆਰੰਭ–
ਬਿੰਦੀ
ਅੰਤ–

ਬਿੰਦੀ
ਹੋ ਜਾਂਦੀ
ਆਨੰਤ–

ਬਿੰਦੀ
ਬਿੰਦੀ
ਨਹੀਂ ਕੇਵਲ–

ਬਿੰਦੀ
ਹੈ
ਭਗਵਾਨ!
ਬਲਵਾਨ!
ਕਦਰਦਾਨ!
•

## ਪ੍ਰੇਤ

ਸੰਚਾਲਕ
ਘਿਰਿਆ ਰਹਿਣਾ
ਚਾਹੁੰਦਾ ਹੈ
ਦੇਹੀ ਨਾਦ ਵਾਲੀਆਂ
ਨਿਰਤਕਾਂ ਦੁਆਲੇ-

ਓਸ
ਦੀ ਮੰਜ਼ਿਲ
ਅਤੇ ਪੈਂਡਾ ਵੀ
ਦੇਹੀ ਨਾਦ ਦੀਆਂ
ਨਚਾਰ ਅੱਖਾਂ ਹੀ
ਨੇ-

ਸੰਚਾਲਕ
ਭਟਕਦੇ ਪ੍ਰੇਤ ਦੀ
ਤਰ੍ਹਾਂ ਕਦੇ
ਏਸ ਨਾਭੀ
ਉੱਤੇ ਤੇ ਕਦੇ
ਓਸ ਨਾਭੀ ਉੱਤੇ
ਆਪਣੀ ਬਦਫੈਲੀ
ਉਲਾਰਨ ਲਈ
ਨਵੀਆਂ-ਨਵੀਆਂ
ਵਿਉਂਤਾਂ ਘੜਦਾ ਫਿਰਦਾ
ਵੇਖ ਸਕਦੇਂ ਹਾਂ-

•



## ਮੀਮੋ

ਸਦਾ ਸੁਹਾਗਿਆਵਤੀ
ਦਾ ਵਰਦਾਨ ਦਿੰਦਾ
ਹਾਂ ਮੈਂ
ਤੇਰੇ ਮੀਮੋਆਂ
ਨੂੰ-
ਵੇ ਅਮਰਾ !

ਵਕਤ ਦਰ ਵਕਤ
ਤੇਰੇ ਮੀਮੋਆਂ
ਦੀ ਗਿਣਤੀ
ਦੇਸ਼ ਦੀ ਆਬਾਦੀ
ਵਾਂਗ ਵਧਦੀ ਹੀ
ਜਾ ਰਹੀ ਹੈ-

ਤੇਰੀ
ਦੋਗਲੀ ਨਜ਼ਰ ਦੀ
ਬਿਜਲੀ ਕਦੇ
ਐੱਲ-ਡੀ-ਸੀ
ਮੁਲਾਜ਼ਮਾਂ ਦੇ ਗਿਰੇਬਾਨ
ਤੇ ਗਿਰਦੀ
ਹੈ ਤੇ-
ਕਦੇ ਸੁਆਹ ਕਰ
ਦਿੰਦੀ ਹੈ-
ਦੋਸਤਾਂ ਦੇ ਅੰਸ਼ਾਂ ਨੂੰ
ਹੌਂਸਲਾ ਅਫ਼ਜ਼ਾਈ
ਕਰਨ ਵਾਲੇ ਥਾਪੜਿਆਂ ਨੂੰ-

ਤੂੰ
ਗਲ ਉੱਤੇ ਪਈਆਂ ਝੁਰੜੀਆਂ ਨੂੰ
ਗਿੱਦੜ ਨੁਮਾ ਸਕ੍ਰਾਫ਼
ਦੇ ਪਿਛਵਾੜਿਆਂ ਦੀ
ਹਵਾੜ ਪਰਤ
ਹੇਠਾਂ ਛੁਪਾ
ਤਾਂ ਸਕਦਾ ਹੈਂ–
ਪਰ!
ਤੇਰੀ ਵਹਿਸ਼ੀ ਨਜ਼ਰ
ਪ੍ਰਕਾਸ਼ਿਤ ਕਰ ਦਿੰਦੀ
ਹੈ–
ਤੇਰੇ ਅੰਦਰ ਬਲ
ਰਹੀ
ਕੂੜੇ ਦੀ ਧੂਨੀ
ਨੂੰ–

ਸਦਾ ਸੁਹਾਗਿਆਵਤੀ
ਦਾ ਵਰਦਾਨ ਦਿੰਦਾ
ਹਾਂ ਮੈਂ
ਤੇਰੇ ਮੀਮੋਆਂ ਨੂੰ
ਵੇ ਅਮਰਾ!

•



## ਖਾਰਸ਼ ਦਾ ਅਜ਼ਗਰ

ਮੇਰਾ ਗੁਰੂ
ਹੁਣ ਮੈਨੂੰ
ਕਿਸੇ ਰਾਜ ਨੇਤਾ
ਜਿਹਾ ਬਘਿਆੜ ਜਾਪਦਾ
ਹੈ–

ਓਸਦੀ
ਤੋਰ ਸਾਦਾ ਲੋਹੀ
ਤੋਂ ਲੋਹੇ ਵਿੱਚ
ਤਬਦੀਲ ਹੋ ਚੁੱਕੀ ਹੈ–

ਉਹ
ਭੋਗਨਾ ਚਾਹੁੰਦਾ ਹੈ
ਆਪਣੀ ਹੀ ਸੋਚ
ਦੇ ਪਹਿਰੇਦਾਰਾਂ ਦੀ ਹਸਤੀ
ਨੂੰ–

ਓਸ
ਦੇ ਚੱਡੇ ਫੱਟ
ਚੁੱਕੇ ਨੇ ਐਟਮੀ ਬੰਬਾਂ
ਦੀ ਤਰ੍ਹਾਂ
ਜਿਨ੍ਹਾਂ ਅੰਦਰ ਪਨਪਦਾ
ਹੈ
"ਖਾਰਸ਼ ਦਾ ਅਜ਼ਗਰ"–

•

## ਚੋਰਾਂ ਨੂੰ ਮੋਰ

ਕਲਮ ਵਾਲਾ
ਲੈ ਆਇਆ
ਆਪਣੀ ਹਮਜੋਲ ਰੂਹ
ਨੂੰ
ਕਲਮਾਂ ਵਾਲਿਆਂ ਦੀ
ਮਹਿਫਲ ਅੰਦਰ–

ਮਹਿਫਲ ਅੰਦਰ
"ਸੰਵਾਦ ਦਰ ਸੰਵਾਦ"
ਹੋ ਰਿਹਾ ਸੀ–

ਮਹਿਫਲ
"ਰੂਹ ਦੇ ਰੇਗਿਸਤਾਨ"
ਅੰਦਰ ਤਾਰੀਆਂ ਲ਼ਾ ਰਹੀ ਸੀ–

ਮਹਿਫਲ ਦੇ ਜਲੌਅ ਨੂੰ
ਵੇਖ ਕਲਮ ਵਾਲਾ
ਆਪਣੀ ਹਮਜੋਲ ਰੂਹ
ਸਾਹਵੇਂ ਫ਼ਿਕਰ ਤੋਂ ਫਕਰ
ਹੋ ਗਿਆ–

ਆਖਿਰ
ਨੂੰ
ਮਹਿਫਲ ਨਿਰਵਸਤਰ
ਹੋ
"ਧੂੰਏਂ ਦਾ ਦਸਤਾਵੇਜ਼"
ਹੋ ਨਿਬੜੀ–



ਮਹਿਫਲ ਹੁਣ
ਰਿੰਦਗੀ ਦਾ ਛੱਪੜ ਸੀ–

ਕਲਮ ਵਾਲਾ
ਵੀ ਕਲਮ ਵਾਲਿਆਂ
ਨਾਲ ਕਲਮ ਹੋਣ ਲਈ
ਡੱਟ ਗਿਆ–

ਪਰ
ਮਾਸੂਮ ਰੂਹ
ਅਪਣੇ ਆਪ ਨੂੰ
ਖਲਾਅ ਜਿਹਾ ਮਹਿਸੂਸ
ਕਰਨ ਲੱਗੀ

ਏਨੇ 'ਚ
ਹੀ
ਇੱਕ ਰਿੰਦਗੀ ਦਾ ਬਘਿਆੜ
ਓਸ
ਮਾਸੂਮ ਰੂਹ ਵੱਲ
ਵਧਿਆ ਤੇ
ਓਸਦਾ ਆਪਣਾ
ਹੋਣ ਦਾ ਭਰਮ ਦਾਅਵਾ
ਕਰਨ ਲੱਗਾ–

ਜੋਤਿਸ਼ ਵਿੱਦਿਆ
ਦਾ ਮਾਹਿਰ
ਵੇਖਣ ਲੱਗਾ
ਮਾਸੂਮ ਰੂਹ
ਦੇ ਹੱਥਾਂ ਦੀਆਂ
ਲਕੀਰਾਂ–

ਪਰ
ਮਾਸੂਮ ਰੂਹ
ਅਣਜਾਣ ਸੀ
ਬਘਿਆੜੀ
ਨਜ਼ਰਾਂ
ਤੋਂ–

ਬਘਿਆੜੀ
ਨਜ਼ਰ
ਹੱਥ ਦੀਆਂ ਲਕੀਰਾਂ
ਤੋਂ
ਇੱਕ ਅਜਿਹੀ
ਲਕੀਰ ਤੀਕ ਅਪੜੀ
ਕਿ
ਉਹ
ਮਾਸੂਮ ਰੂਹ
ਸਵਾਹ ਹੋ ਗਈ–

ਇਹ
ਸਾਰਾ ਨਜ਼ਾਰਾ
ਕਲਮ ਵਾਲਾ
ਆਪਣੀਆਂ ਜ਼ਿੰਦਗੀ
ਅੰਦਰ ਡੂਬੀਆਂ
ਅੱਖਾਂ ਨਾਲ ਵੇਖ ਰਿਹਾ ਸੀ–

ਅਖੀਰ
ਬੇਸ਼ਰਮ ਹੋਇਆ ਉਹ
ਉੱਠਿਆ
ਤੇ



ਸਵਾਹ ਹੋਈ
ਹਮਜੋਲ ਰੂਹ ਨੂੰ
ਬੁੱਕਲ ਵਿੱਚ ਚੁੱਕ
ਤੁਰ ਪਿਆ ਘਰ ਵੱਲ
ਨੂੰ–

ਉਸਦੀ
ਵਿਰਾਸਤ ਦਾ ਲਹੂ
ਡੁੱਲ ਚੁੱਕਾ ਸੀ–

ਮਨ ਹੀ ਮਨ
ਵਿੱਚ ਕਲਮ ਵਾਲਾ
ਸੋਚ ਰਿਹਾ ਸੀ
"ਅੱਜ ਤਾਂ ਚੋਰਾਂ ਨੂੰ ਮੋਰ ਪੈ ਗਏ"–

•

## ਤੀਜੀ ਥਾਂ

ਮੇਰੇ
ਗੁਨਾਹ ਗਿਨਾਉਣ
ਦਾ ਤੈਨੂੰ ਕੋਈ
ਹੱਕ ਨਹੀ–

ਤੂੰ
ਗੰਦ ਦਾ ਚੌਚਲਾ ਹੈਂ–

ਤੇਰਾ
ਕੋਈ ਵਜੂਦ ਨਹੀਂ
ਸਾਡੇ ਕਿਲੇ ਨੁਮਾ
ਘਰ ਅੰਦਰ–
ਕਿਉਂ ਕਿ
ਅਸੀਂ ਮੁੱਕਰ ਚੁੱਕੇ
ਹਾਂ ਕੇ ਇਹ ਘਰ
ਪੁਰਖਿਆਂ ਦੀ ਮਿਹਨਤ
ਦੀ ਆਵਾਜ਼ ਹੈ–

ਤੇਰੀ
ਹਾਲਤ ਧੋਬੀ ਦੇ
ਕੁੱਤੇ ਜਿਹੀ ਹੈ–
ਜੋ ਘਰ ਦਾ ਨਾ ਘਾਟ
ਦਾ–

ਤੂੰ
ਤੀਜੀ ਥਾਂ ਤੇ
ਹੈਂ–
•